*ਜਪੁ ਜੀ ਵਿਆਖਿਆ ਦੇ ਪ੍ਰਸੰਗ 'ਚ*

# ਰਜਨੀਸ਼ ਦੀ ਅਸਲੀਅਤ

*ਡਾ: ਕਰਮਜੀਤ ਸਿੰਘ**

ਪੰਜਾਬੀ ਵਿੱਚ ਰਜਨੀਸ਼ ਉਪਰ ਆਲੋਚਨਾਤਮਕ ਘੱਟ ਲਿਖਿਆ ਗਿਆ ਹੈ। ਉਸ ਦੀਆਂ ਰਚਨਾਵਾਂ (ਜੋ ਲੈਕਚਰਾਂ ਦਾ ਸਮੂਹ ਹਨ) ਉਪਰ ਤਾਂ ਬਿਲਕੁਲ ਹੀ ਨਹੀਂ। ਜਪੁਜੀ ਦੀ ਵਿਆਖਿਆ **'ਏਕ ਓਂਕਾਰ ਸਤਿਨਾਮ'** ਉਪਰ ਵੀ ਨਹੀਂ ! ਡਾ: ਪ੍ਰੇਮ ਪ੍ਰਕਾਸ਼ ਨੇ ਪੰਜਾਬੀ ਟ੍ਰਿਬਿਊਨ ਵਿੱਚ ਇਕ ਲੇਖ ਲਿਖਿਆ ਸੀ ਜਿਸ ਵਿੱਚ ਦੱਬੀ ਜਿਹੀ ਜ਼ੁਬਾਨ ਵਿੱਚ ਕੁਝ ਭਾਸ਼ਾਈ ਊਣਤਾਈਆਂ ਵੱਲ ਧਿਆਨ ਦੁਆਇਆ ਗਿਆ ਸੀ। ਪਰ ਇਹ ਆਪਣੇ ਆਪ ਵਿੱਚ ਨਾਕਾਫੀ ਹੈ।

ਰਜਨੀਸ਼ ਨੂੰ ਪੜ੍ਹਨ/ਸੁਣਨ ਲੱਗਿਆਂ ਇਕ ਦੋ ਗੱਲਾਂ ਦਾ ਧਿਆਨ ਰੱਖਣਾ ਬਹੁਤ ਜ਼ਰੂਰੀ ਹੈ। ਪਹਿਲਾ ਇਹ ਕਿ **ਉਸ ਦਾ ਕਿਸੇ ਵੀ ਧਰਮ ਜਾਂ ਉਸ ਦੀ ਵਿਚਾਰਧਾਰਾ ਵਿੱਚ ਕੋਈ ਵਿਸ਼ਵਾਸ ਨਹੀਂ । ਉਹ ਜਿਹਨਾਂ ਵੀ ਧਾਰਮਿਕ ਰਚਨਾਵਾਂ ਦੀ ਵਿਆਖਿਆ ਕਰਦਾ ਹੈ, ਉਹ ਉਸ ਲਈ ਕੇਵਲ ਸਾਧਨ ਮਾਤਰ ਹਨ। ਉਹਨਾਂ ਰਾਹੀਂ ਉਹ ਆਪਣੇ ਵਿਚਾਰ (ਜੇ ਕੋਈ ਹਨ ਤਾਂ) ਦੂਸਰਿਆਂ ਦੇ ਸਿਰ ਮੜ੍ਹਦਾ ਹੈ।** ਓਰੇਗਾਨ (ਅਮਰੀਕਾ) ਵਿੱਚ ਦਿੱਤੇ ਪਹਿਲੇ ਭਾਸ਼ਣ ਵਿੱਚ ਹੀ ਉਹ ਨੰਗਿਆਂ ਹੋ ਜਾਂਦਾ ਹੈ ਜਦੋਂ ਉਹ ਕਹਿੰਦਾ ਹੈ ਕਿ ਹੁਣ ਤਕ (੧੯੮੪ ਤਕ) ਉਸ ਨੂੰ ਇਕ ਸੀਮਾ ਵਿੱਚ ਰਹਿਣਾ ਪਿਆ ਹੈ। ਇਸ ਦਾ ਕਾਰਣ ਦਸਦਾ ਹੋਇਆ ਉਹ ਕਹਿੰਦਾ ਹੈ, *"ਮੈਂ ਹਿੰਦੂਆਂ, ਈਸਾਈਆਂ, ਯਹੂਦੀਆਂ, ਮੁਸਲਮਾਨਾਂ, ਜੈਨੀਆਂ, ਬੋਧੀਆਂ ਤੇ ਸਿੱਖਾਂ ਸਾਹਮਣੇ ਬੋਲਦਾ ਰਿਹਾ ਹਾਂ। ਇਹ ਸਾਰੇ ਦੇ ਸਾਰੇ ਤਥਾ ਕਥਿਤ ਧਰਮਾਂ ਨਾਲ ਸੰਬੰਧ ਰੱਖਦੇ ਹਨ ... ਹਿੰਦੂਆਂ ਨਾਲ ਗੱਲ ਕਰਨ ਸਮੇਂ ਮੈਨੂੰ ਕ੍ਰਿਸ਼ਨ ਰਾਹੀਂ ਗੱਲ ਕਰਨੀ ਪੈਂਦੀ ਸੀ, ਜਿਸ ਤੋਂ ਮੈਨੂੰ ਸੰਤੁਸ਼ਟੀ ਨਹੀਂ ਸੀ। ਕੋਈ ਹੋਰ ਰਾਹ ਵੀ ਤਾਂ ਨਹੀਂ ਸੀ। ਇਹ ਤਾਂ ਜ਼ਰੂਰੀ ਲਾਹਨਤ (Necessary Evil) ਸੀ ... ਜਿਹਨਾਂ ਗੱਲਾਂ ਉਪਰ ਮੇਰੀ ਸਹਿਮਤੀ ਵੀ ਸੀ ਉਸ ਬਾਰੇ ਵੀ ਮੈਨੂੰ ਕੁਝ ਹੋਰ ਕਰਨਾ ਪੈਂਦਾ। ਮੈਨੂੰ ਉਨ੍ਹਾਂ ਦੇ ਸ਼ਬਦਾਂ ਨੂੰ ਨਵੇਂ ਅਰਥ ਦੇਣੇ ਪੈਂਦੇ ਤੇ ਉਨ੍ਹਾਂ ਦੇ ਸ਼ਬਦਾਂ ਨੂੰ ਆਪਣੇ ਅਰਥ। ਕਦੇ-ਕਦੇ ਮੈਂ ਉਨ੍ਹਾਂ ਦੇ ਸ਼ਬਦਾਂ ਨੂੰ ਅਜਿਹੇ ਅਰਥ ਵੀ ਦਿੱਤੇ ਜੋ ਮੂਲ ਰੂਪ ਵਿੱਚ ਅਸਲੀ ਅਰਥਾਂ*

**ਰੀਡਰ, ਪੰਜਾਬੀ ਵਿਭਾਗ, ਕੁਰੂਕਸ਼ੇਤਰ ਯੂਨੀਵਰਸਿਟੀ, ਕੁਰੂਕਸ਼ੇਤਰ (ਹਰਿਆਣਾ)*

*ਤੋਂ ਉਲਟ ਸਨ। ਪਰ ਹੋਰ ਕੋਈ ਰਾਹ ਵੀ ਨਹੀਂ ਸੀ।"* (ਰਜਨੀਸ਼ ਬਾਈਬਲ, ਭਾਗ ਪਹਿਲਾ, ਪੰਨਾ ੭)। ਸਾਫ਼ ਹੈ ਜਪੁਜੀ ਦੀ ਵਿਆਖਿਆ ਸਮੇਂ ਵੀ ਉਸ ਨੇ ਇਹ ਕੁਝ ਕੀਤਾ ਹੋਵੇਗਾ। ਰਜਨੀਸ਼ ਨੇ ਸ਼ਬਦਾਂ ਨੂੰ ਨਵੇਂ ਅਰਥ ਦਿੱਤੇ ਹੋਣਗੇ। ਕਈ ਵਾਰ ਆਪਣੇ ਅਰਥ ਤੇ ਕਈ ਜਪੁਜੀ ਤੋਂ ਉਲਟ ਅਰਥ ਵੀ। ਇਸੇ ਤੱਥ ਦੇ ਆਧਾਰ 'ਤੇ ਅਸੀਂ **'ਏਕ ਓਂਕਾਰ ਸਤਿਨਾਮ'** (ਹਿੰਦੀ ਡਾਇਮੰਡ ਪਾਕੇਟ ਬੁਕਸ, ਦਿੱਲੀ, ੧੯੯੨) ਦਾ ਅਧਿਐਨ ਕਰਨ ਦਾ ਯਤਨ ਕੀਤਾ ਹੈ।

ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਅਜਿਹਾ ਸਭ ਕੁਝ ਕਰਨ ਨੂੰ ਰਜਨੀਸ਼, ਭਾਰਤੀ ਪਰੰਪਰਾ ਮੰਨਦਾ ਹੈ। ਇਹ ਢੰਗ ਵਿਗਿਆਨਕ ਹੈ ਕਿ ਬੇਈਮਾਨੀ, ਇਸ ਉਪਰ ਚਰਚਾ ਹੋ ਸਕਦੀ ਹੈ। ਭਾਰਤੀ ਪਰੰਪਰਾ ਵਿੱਚ ਇਕ ਹੋਰ ਪੱਖ ਹੈ 'ਕਥਾ ਵਾਚਕਤਾ' ਦਾ। **ਰਜਨੀਸ਼ ਇਕ ਹੰਢਿਆ ਚੁਸਤ (ਸ਼ਰਾਰਤੀ) ਕਥਾਵਾਚਕ ਹੈ ਜੋ ਸ੍ਰੋਤਿਆਂ ਨੂੰ ਆਪਣੀਆਂ ਕਲਾਬਾਜ਼ੀਆਂ (ਲਤੀਫੇਬਾਜ਼ੀਆਂ) ਰਾਹੀਂ ਹਿਪਨੋਟਾਈਜ਼ ਕਰ ਕੇ ਨਾਲ ਲੈ ਤੁਰਦਾ ਹੈ। ਇਥੇ ਸ੍ਰੋਤਾ ਤਰਕਸ਼ੀਲ ਨਾ ਰਹਿ ਕੇ 'ਉਪਭੋਗਤਾ' ਬਣ ਜਾਂਦਾ ਹੈ। ਉਹ ਸੁਆਦ-ਸੁਆਦ ਵਿੱਚ ਸਭ ਕੁਝ ਭਕਸ਼ਣ ਕਰਦਾ ਚਲਾ ਜਾਂਦਾ ਹੈ**। ਤੁਰਦੇ-ਤੁਰਦੇ ਇਕ ਗੱਲ ਹੋਰ। ਰਜਨੀਸ਼ ਪੰਜਾਬੀਆਂ ਦੇ ਪ੍ਰੇਮ ਕਰਨ ਦੇ ਢੰਗ ਘੁੱਟ ਕੇ ਜੱਫੀ ਪਾਉਣ ਨੂੰ ਪਸੰਦ ਨਹੀਂ ਕਰਦਾ। ਉਨ੍ਹਾਂ ਦੇ ਇਸ ਗੁਣ ਨੂੰ ਤ੍ਰਿਸਕਾਰਦਾ ਉਹ ਪੰਜਾਬੀਆਂ ਨੂੰ 'ਗਧੇ' ਤਕ ਕਹਿ ਜਾਂਦਾ ਹੈ। ਪੰਜਾਬੀ ਫਿਰ ਵੀ ਉਸ ਨੂੰ ਸਿਰ 'ਤੇ ਚੁੱਕੀ ਫਿਰਦੇ ਹਨ। ਇਹ ਉਨ੍ਹਾਂ ਦੀ ਗੁਲਾਮ ਜ਼ਹਿਨੀਅਤ ਦਾ ਹਿੱਸਾ ਹੀ ਗਿਣਿਆ ਜਾਵੇਗਾ। ਰਜਨੀਸ਼ ਕਹਿੰਦਾ ਹੈ, *"ਪੰਜਾਬ ਨੂੰ ਹਿੰਦੁਸਤਾਨ ਦਾ ਓਰੇਗਨ ਹੋਣਾ ਚਾਹੀਦਾ ਹੈ। ਪਰ ਦੇਸ਼ ਦੇ ਸਾਰੇ ਗਧੇ ਪੰਜਾਬ ਵਿੱਚ ਰਹਿਣ ਦਾ ਪ੍ਰਬੰਧ ਕਰੀ ਬੈਠੇ ਹਨ...* " (ਰਜਨੀਸ਼ ਬਾਈਬਲ, ਪੰਨਾ ੬੭੦) ਕਲਪਨਾ ਕੀਤੀ ਜਾ ਸਕਦੀ ਹੈ ਕਿ ਪੰਜਾਬੀਆਂ ਪ੍ਰਤੀ ਅਜਿਹੀ ਧਾਰਣਾ ਰੱਖਣ ਵਾਲਾ ਆਦਮੀ ਉਨ੍ਹਾਂ ਦੀ ਕਲਚਰ ਅਤੇ ਸਾਹਿਤ ਨੂੰ ਕਿਵੇਂ ਦੇਖੇਗਾ, ਇਸ ਨਾਲ ਉਸ ਨੂੰ ਕੋਈ ਮੋਹ ਨਹੀਂ ਸਗੋਂ ਉਸ ਦੀ ਆਪਣੀ ਗਰਜ਼ ਛਿਪੀ ਹੋਈ ਹੈ। ਖ਼ੈਰ ਅਗਾਂਹ ਚੱਲੀਏ। ਆਉ ਜਪੁਜੀ ਉਪਰ ਦਿੱਤੇ ਉਸ ਦੇ ਲੈਕਚਰਾਂ ਨੂੰ ਧਿਆਨ ਨਾਲ ਵਾਚੀਏ।

ਆਪਣੀ ਉਪਰੋਕਤ ਸੋਚ ਅਨੁਸਾਰ ਰਜਨੀਸ਼ ਦੱਬੀ ਜ਼ੁਬਾਨ ਵਿੱਚ ਬਚਦੇ ਬਚਾਉਂਦੇ ਗੁਰੂ ਨਾਨਕ ਸਾਹਿਬ ਨੂੰ ਅਨਪੜ੍ਹ, ਪੇਂਡੂ ਤੇ ਗੰਵਾਰ ਆਦਿ ਕਈ ਕੁਝ ਕਹਿ ਜਾਂਦਾ ਹੈ। *"ਨਾਨਕ ਕੁਝ ਪੜ੍ਹੇ-ਲਿਖੇ ਨਹੀਂ ਹਨ, ਨਾ ਕੋਈ ਬਹੁਤੇ ਅਮੀਰ ਹਨ। (ਅਮੀਰਾਂ ਦਾ ਗੁਰੂ ਸਭ ਤੋਂ ਪਹਿਲਾਂ ਇਹੀ ਕੁਝ ਦੇਖੇਗਾ) ਸਾਧਾਰਣ ਘਰ ਵਿੱਚ ਪੈਦਾ ਹੋਏ। ਨਾ ਬਹੁਤ ਸਿੱਖਿਆ ਹੋਈ। ਪਹਿਲੇ ਦਿਨ ਹੀ ਪਾਠ ਚਲਿਆ ਤੇ ਬੰਦ ਹੋ ਗਿਆ। ਫਿਰ ਵੀ ਵਰਖਾ ਹੋ ਗਈ।" (ਪੰਨਾ ੯੮) "ਨਾਨਕ ਤਾਂ ਪਿੰਡ ਦੇ ਸਿੱਧੇ-ਸਾਦੇ ਪੇਂਡੂ ਹਨ।" (ਪੰਨਾ ੧੩੩)* 'ਫਿਰ ਵੀ ਵਰਖਾ ਹੋ ਗਈ' ਨੂੰ ਛੱਡ ਦੇਈਏ ਤਾਂ ਰਜਨੀਸ਼ ਦੀ ਗੁਰੂ

ਨਾਨਕ ਪ੍ਰਤੀ ਸੋਚ ਸਪਸ਼ਟ ਹੋ ਜਾਂਦੀ ਹੈ।

ਜੇ ਉਹ ਗੁਰੂ ਨਾਨਕ ਦੀ ਸਿਫ਼ਤ ਕਰਦਾ ਵੀ ਹੈ ਤਾਂ ਖੱਤਰੀ ਹੋਣ ਕਰਕੇ। ਸਾਡੇ ਜਿਹੜੇ ਸੱਜਣ ਰਜਨੀਸ਼ ਨੂੰ ਬ੍ਰਾਹਮਣਵਾਦ ਦਾ ਵਿਰੋਧੀ ਮੰਨ ਕੇ ਉਸ ਤੋਂ ਪ੍ਰਭਾਵਿਤ ਹੋਏ ਹਨ ਉਹ ਇਹ ਭੁੱਲ ਜਾਂਦੇ ਹਨ ਕਿ ਰਜਨੀਸ਼ ਖੁਦ ਖੱਤਰੀਵਾਦ ਦਾ ਸ਼ਿਕਾਰ ਹੈ ਜੋ ਭਾਰਤੀ ਸੰਦਰਭ ਵਿੱਚ ਹਮੇਸ਼ਾਂ ਬ੍ਰਾਹਮਣਵਾਦ ਦਾ ਰੱਖਿਅਕ ਅਤੇ ਜੋਟੀਦਾਰ ਰਿਹਾ ਹੈ। ਬ੍ਰਾਹਮਣਵਾਦ ਹੋਵੇ ਜਾਂ ਖੱਤਰੀਵਾਦ, ਹੈ ਤਾਂ ਜਾਤੀਵਾਦ ਹੀ! ਰਜਨੀਸ਼ ਇਸੇ ਦ੍ਰਿਸ਼ਟੀ ਤੋਂ ਈਸਾ ਤੇ ਕਬੀਰ ਨੂੰ ਨਫ਼ਰਤ ਕਰਦਾ ਹੈ ਅਤੇ ਕਹਿੰਦਾ ਹੈ, *"ਈਸਾ ਜਾਂ ਕਬੀਰ ਵਰਗੇ ਕੋਰੇ ਅਨਪੜ੍ਹਾਂ ਲਈ ਦਾਅਵਾ ਕਰਨਾ ਜਾਂ ਪੂਰੇ ਜ਼ੋਰ ਨਾਲ ਕਿਸੇ ਗੱਲ ਦਾ ਇਜ਼ਹਾਰ ਕਰਨਾ ਬੜਾ ਆਸਾਨ ਕੰਮ ਹੈ। ਆਪਣੇ ਦੁਆਲੇ ਮੂਰਖਾਂ ਦਾ ਟੋਲਾ ਇਕੱਠਾ ਕਰੋ, ਜੋ ਦੁਨੀਆਂ ਵਿੱਚ ਸਭ ਤੋਂ ਆਸਾਨ ਕੰਮ ਹੈ। ਗਲੀ ਵਿੱਚ ਸਿਰ ਭਾਰ ਖੜ੍ਹੇ ਹੋਵੋ : ਮੂਰਖ ਦੌੜਦੇ ਆਉਣਗੇ।"* (ਰਜਨੀਸ਼ ਬਾਈਬਲ, ਪੰਨਾ ੩੦੩) **'ਏਕ ਓਂਕਾਰ ਸਤਿਨਾਮ'** ਵਿੱਚ ਤਾਂ ਇਹ ਜਾਤੀਵਾਦ ਹੋਰ ਵੀ ਤਿੱਖੇ ਰੂਪ ਵਿੱਚ ਸਾਹਮਣੇ ਆਉਂਦਾ ਹੈ। ਰਜਨੀਸ਼ ਫੜ੍ਹ ਮਾਰਦਾ ਹੈ, *"ਇਹ ਬਹੁਤ ਸੋਚਣ ਵਾਲੀ ਗੱਲ ਹੈ ਕਿ ਭਾਰਤ ਵਿੱਚ ਜਿੰਨੇ ਗਿਆਨੀ ਪੁਰਖ ਹੋਏ ਹਨ, ਉਨ੍ਹਾਂ ਵਿੱਚ ਨੱਬੇ ਪ੍ਰਤੀਸ਼ਤ ਖੱਤਰੀ ਹਨ। ਨਾਨਕ ਖ਼ੁਦ ਵੀ ਖੱਤਰੀ ਹਨ। ਨੱਬੇ ਪ੍ਰਤੀਸ਼ਤ। ਕ੍ਰਿਸ਼ਨ, ਰਾਮ, ਮਹਾਂਵੀਰ, ਬੁੱਧ ਸਭ ਖੱਤਰੀ ਹਨ। ਖੱਤਰੀ ਵਿੱਚ ਕੁਝ ਗੁਣ ਹਨ ਜਿਸ ਦੇ ਕਾਰਣ ਗਿਆਨ ਤਕ ਪਹੁੰਚਣ ਵਿੱਚ ਕੁਝ ਆਸਾਨੀ ਦਿਖਾਈ ਦਿੰਦੀ ਹੈ। ਉਹ ਗੁਣ ਹੈ ਸਾਹਸ ਦਾ, ਹਿੰਮਤ ਦਾ। ਉਹ ਖ਼ਤਰਾ ਮੁੱਲ ਲੈ ਸਕਦਾ ਹੈ ਅਤੇ ਦਾਅ 'ਤੇ ਲਾ ਸਕਦਾ ਹੈ। ਇੰਨੇ ਬ੍ਰਾਹਮਣ ਵੀ ਨਹੀਂ ਪਹੁੰਚੇ। ਇੰਨੇ ਕਿਸੇ ਜਾਤੀ ਦੇ ਲੋਕ ਨਹੀਂ ਪਹੁੰਚੇ, ਪਰਮ ਸਤ ਤਕ, ਜਿੰਨੇ ਖੱਤਰੀ ਪਹੁੰਚੇ।"* (ਪੰਨਾ ੨੯੯) ਹੈ ਨਾ ਕਮਾਲ ਦਾ ਸੋਚਣ ਢੰਗ! ਖੱਤਰੀ ਰਾਜੇ ਤਾਂ ਸਾਹਸੀ ਹੋ ਗਏ ਪਰ ਉਨ੍ਹਾਂ ਦੇ ਹੁਕਮ 'ਤੇ ਜਾਨਾਂ ਵਾਰਨ ਵਾਲੇ ਦੂਸਰੇ ਸਾਰੇ ਜਾਤੀਆਂ ਦੇ ਲੋਕ 'ਕਾਇਰ' ਹੋ ਗਏ। ਖੱਤਰੀ, ਬ੍ਰਾਹਮਣ ਸਾਹਸ ਨਾਲ ਗਿਆਨ ਤਕ ਪਹੁੰਚ ਗਏ ਪਰ ਨਾਲ ਹੀ ਇਸੇ ਸਾਹਸ ਨਾਲ ਉਨ੍ਹਾਂ ਨੇ ਗਿਆਨ ਨੂੰ ਆਮ ਲੋਕਾਂ ਤੱਕ ਨਹੀਂ ਪਹੁੰਚਾਉਣ ਦਿੱਤਾ। ਲੋਕਾਂ ਦੇ ਕੰਨਾਂ ਵਿੱਚ ਸ਼ੀਸ਼ਾ ਢਾਲ-ਢਾਲ ਪਾਇਆ। ਆਪਣੇ ਸ਼ਿਸ਼ਾਂ ਦੇ ਅੰਗੂਠੇ ਤਕ ਕਟਵਾ ਲਏ। ਹੈ ਨਾ ਸਾਹਸੀ ਕਰਮ! ਥੋੜ੍ਹਾ ਅਸੀਂ ਸੋਚਿਆ ਹੈ, ਥੋੜ੍ਹਾ ਤੁਸੀਂ ਵੀ ਸੋਚੋ।

ਰਜਨੀਸ਼ ਦਾ ਬਾਹਰਮੁਖੀ ਇਤਿਹਾਸਕ ਦ੍ਰਿਸ਼ਟੀ ਨਾਲ ਕੋਈ ਸਰੋਕਾਰ ਨਹੀਂ। ਉਹ ਤਾਂ ਜਪੁਜੀ ਨੂੰ ਆਧਾਰ ਬਣਾ ਕੇ ਗੁਰਮਤਿ ਦੇ ਉਲਟ ਵਿਚਾਰਾਂ ਨੂੰ ਸਥਾਪਿਤ ਕਰਨਾ ਚਾਹੁੰਦਾ ਹੈ। ਕਮਾਲ ਦੀ ਗੱਲ ਇਹ ਹੈ ਕਿ ਅਸੀਂ ਧਿਆਨ ਮਗਨ ਹੋਏ ਇਹ ਸਭ ਕੁਝ ਪਚਾ ਜਾਂਦੇ ਹਾਂ। ਅਖ਼ਬਾਰਾਂ ਵਿੱਚ **'ਏਕ ਓਂਕਾਰ ਸਤਿਨਾਮ'** ਨੂੰ ਲੜੀਵਾਰ ਛਾਪ ਰਹੇ ਹਾਂ। ਪੂਰੇ ਦੇ ਪੂਰੇ ਪਰਚੇ ਉਸੇ ਨੂੰ ਸਮਰਪਿਤ ਕਰ ਦਿੱਤੇ ਹਨ। ਕੀ ਅਸੀਂ

ਹੇਠ ਲਿਖੇ ਵਿਚਾਰਾਂ ਨੂੰ ਸੋਚਣ ਦੀ ਖੇਚਲ ਕੀਤੀ ਹੈ ਜੋ ਗੁਰਮਤਿ ਦੇ ਐਨ ਉਲਟ ਹਨ?

ਰਜਨੀਸ਼ ਕਹਿੰਦਾ ਹੈ, *"ਪੂਰਬ ਦੀ ਸਾਰੀ ਖੋਜ ਇਹ ਹੈ, ਲਾਓਸੇ ਤੋਂ ਲੈ ਕੇ ਨਾਨਕ ਤੱਕ ਕਿ ਜੋ ਹੋ ਰਿਹਾ ਹੈ ਉਸ ਨੂੰ ਸਵੀਕਾਰ ਕਰ ਲਉ । ਟੋਟਲ ਅਕਸੈਪਟੀਬਿਲੀਟੀ"* (ਪੰਨਾ ੩੧) ਪੜ੍ਹਦਿਆਂ/ਸੁਣਦਿਆਂ ਹੀ ਕੰਨ ਖੜ੍ਹੇ ਹੋ ਜਾਂਦੇ ਹਨ। ਕਿਸ ਚੀਜ਼ ਦੀ ਅਕਸੈਪਟੀਬਿਲੀਟੀ ? ਕੁਦਰਤੀ ਵਰਤਾਰਿਆਂ ਦੀ ਜਾਂ ਸਮਾਜਿਕ ਵਰਤਾਰਿਆਂ ਦੀ ? ਪੁਰਾਤਨ ਪਰੰਪਰਾ ਦੀ ਜਾਂ ਸਮਕਾਲੀ ਸਮਾਜਿਕ ਰਾਜਨੀਤਕ ਵਰਤਾਰਿਆਂ ਦੀ ? ਜਾਂ ਕਿਸੇ ਹੋਰ ਚੀਜ਼ ਦੀ ? ਰਜਨੀਸ਼ ਲਾਓਸੇ ਨੂੰ ਬਾਰ-ਬਾਰ ਦੁਹਰਾਉਂਦਾ ਹੈ ਕਿ ਨਦੀ ਵਿੱਚ ਤਰਦਿਆਂ ਆਪਣੇ ਆਪ ਨੂੰ ਨਦੀ ਦੇ ਵਹਿਣ ਦੇ ਨਾਲ ਰੁੜ੍ਹਨ ਦਿਉ । ਪਰ ਗੁਰੂ ਨਾਨਕ ਨੇ ਤਾਂ ਅਜਿਹਾ ਕੁਝ ਨਹੀਂ ਕਿਹਾ । ਹਾਂ, ਪ੍ਰਕ੍ਰਿਤੀ ਪ੍ਰਤੀ ਵਿਸਮਾਦ ਦਾ ਰੁਖ਼ ਜ਼ਰੂਰ ਹੈ ਕਿਉਂਕਿ ਇਸ ਨੂੰ ਗੁਰੂ ਨਾਨਕ ਬਾਣੀ ਅਨੁਸਾਰ ਜਾਣਿਆ ਨਹੀਂ ਜਾ ਸਕਦਾ :

*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥ (ਪੰਨਾ ੪)*

ਪਰ ਸਮਾਜ ਪ੍ਰਤੀ ਅਤੇ ਸਮਕਾਲੀ ਰਾਜਨੀਤੀ ਪ੍ਰਤੀ ਗੁਰੂ ਨਾਨਕ ਦਾ ਰਵੱਈਆ ਕਦੇ ਵੀ ਟੋਟਲ ਅਕਸੈਪਟੀਬਿਲੀਟੀ ਵਾਲਾ ਨਹੀਂ । ਇਥੇ ਤਾਂ ਰਾਜੇ ਸ਼ੀਂਹ ਤੇ ਮੁਕੱਦਮ ਕੁੱਤੇ ਹਨ । ਕਾਜ਼ੀ, ਬ੍ਰਾਹਮਣ ਤੇ ਜੋਗੀ ਤਿੰਨੋਂ ਉਜਾੜੇ ਦਾ ਬੰਧੁ ਹਨ । ਤਕਰੀਬਨ ਪੁਰਾਤਨ ਸਾਰੇ ਲੋਕ ਵਿਸ਼ਵਾਸਾਂ ਅਤੇ ਧਾਰਮਿਕ ਅੰਧ-ਵਿਸ਼ਵਾਸਾਂ ਉਪਰ ਤਿੱਖੇ ਪ੍ਰਹਾਰ ਹਨ । ਇਹ ਸਭ ਕੁਝ ਸੰਭਵ ਹੀ ਨਾ ਹੁੰਦਾ ਜੇ ਗੁਰੂ ਨਾਨਕ ਦਾ ਦਰਸ਼ਨ "ਟੋਟਲ ਅਕਸੈਪਟੀਬਿਲੀਟੀ" ਹੁੰਦਾ। ਰਜਨੀਸ਼ ਜੋ ਕੁਝ ਕਹਿ ਰਿਹਾ ਹੈ ਉਹ ਗੁਰਬਾਣੀ ਲਈ ਮੰਨਣਾ ਜ਼ਰੂਰੀ ਨਹੀਂ । ਉਹ ਤਾਂ ਇਥੋਂ ਤਕ ਕਹਿ ਦਿੰਦਾ ਹੈ ਕਿ, *"ਜੇ ਤੁਹਾਡੇ ਜੀਵਨ ਵਿੱਚ ਇਹ ਸੂਤਰ ਉਤਰ ਜਾਵੇ ਤਾਂ ਕੁਛ ਕਰਨ ਲਈ ਰਹਿੰਦਾ ਹੀ ਨਹੀਂ । ਜੈਸਾ ਹੋ ਰਿਹਾ ਹੈ, ਹੋਣ ਦਿਓ ।"* (ਪੰਨਾ ੩੨) ਜੇ ਇਹੋ ਗੱਲ ਹੈ ਤਾਂ ਸਵਾਲ ਪੁੱਛਿਆ ਜਾ ਸਕਦਾ ਹੈ ਕਿ ਰਜਨੀਸ਼ ਨੂੰ ਕੀ ਅਧਿਕਾਰ ਹੈ ਸਾਰੇ ਧਰਮਾਂ ਉਪਰ ਬਰਸਣ ਦਾ ? ਉਹ ਜਿਵੇਂ ਕਰਦੇ ਹਨ, ਉਨ੍ਹਾਂ ਨੂੰ ਕਰਨ ਦਿਉ । ਕੀ ਲੋੜ ਹੈ ਗਾਂਧੀ ਵਰਗਿਆਂ ਨੂੰ ਕੋਸਣ ਦੀ ? ਫੇਰ ਤਾਂ ਸਾਨੂੰ ਵੀ ਲੋੜ ਨਹੀਂ ਅੱਜ ਦੀ ਸਮਾਜਿਕ, ਆਰਥਿਕ ਤੇ ਰਾਜਨੀਤਿਕ ਅਵਸਥਾ ਵਿੱਚ ਨੁਕਸ ਕੱਢਣ ਦੀ। ਸਰਕਾਰ ਜੋ ਕਰਦੀ ਹੈ, ਉਸ ਨੂੰ ਕਰਨ ਦਿਉ । ਅਮੀਰ ਸ਼੍ਰੇਣੀ ਮਜ਼ਦੂਰਾਂ ਦਾ ਸ਼ੋਸ਼ਣ ਕਰਦੀ ਹੈ ਤਾਂ ਰਜਨੀਸ਼ ਨੂੰ ਕੀ ਫਰਕ ਪੈਂਦਾ ਹੈ ! ਉਹ ਕਹੇਗਾ ਜੋ ਹੁੰਦਾ ਹੈ ਹੋਣ ਦਿਉ । ਫਿਰ ਤਾਂ ਨਵੀਂ ਵਿਵਸਥਾ ਵੱਲ ਯਤਨ ਕਰਨ ਦੀ ਵੀ ਲੋੜ ਨਹੀਂ । ਰਜਨੀਸ਼ ਵਾਲੇ ਪਖੰਡ ਰਚੋ, ਐਸ਼ਪ੍ਰਸਤੀ ਕਰੋ ਤੇ ਮਰ ਜਾਉ । ਰਜਨੀਸ਼ ਦੇ ਚੇਲੇ ਸਾਡੇ ਨਾਲ ਖ਼ਫਾ ਹਨ ਕਿ ਅਸੀਂ ਰਜਨੀਸ਼ ਦੀ ਚੀਰ-ਫਾੜ ਕਿਉਂ ਕਰਦੇ ਹਾਂ ?

ਰਜਨੀਸ਼ ਇਥੇ ਬਸ ਨਹੀਂ ਕਰਦਾ ਸਗੋਂ ਆਪਣੇ ਤਰਕ ਨੂੰ ਅਗਾਂਹ ਤੋਰਦਾ

ਹੋਇਆ ਉਹ ਕਹਿੰਦਾ ਹੈ, *"ਜੀਵਨ ਨੂੰ ਜੀਣ ਦੇ ਦੋ ਢੰਗ ਹਨ। ਇਕ ਢੰਗ ਹੈ ਸੰਘਰਸ਼ ਦਾ; ਇਕ ਢੰਗ ਹੈ ਸਮਰਪਣ ਦਾ। ਸੰਘਰਸ਼ ਦਾ ਅਰਥ ਹੈ ਮੇਰੀ ਮਰਜ਼ੀ ਸਮੱਗਰ ਦੀ ਮਰਜ਼ੀ ਤੋਂ ਵੱਖ ਹੈ। ਸਮਰਪਣ ਦਾ ਅਰਥ ਹੈ ਮੈਂ ਸਮੁੱਚ ਦਾ ਇਕ ਅੰਗ ਹਾਂ। ਮੇਰੀ ਮਰਜ਼ੀ ਵੱਖਰੀ ਹੋਣ ਦਾ ਸਵਾਲ ਹੀ ਨਹੀਂ ਹੈ। ਮੈਂ ਵੱਖ ਹਾਂ। ਸੰਘਰਸ਼ ਸੁਭਾਵਕ ਹੈ। ਸੰਘਰਸ਼ ਲਿਆਏਗਾ, ਤਣਾਉ, ਅਸ਼ਾਂਤੀ, ਚਿੰਤਾ। ਸਮਰਪਣ ਸ਼ੂਨਯਤਾ, ਸ਼ਾਂਤੀ, ਆਨੰਦ ਅਤੇ ਅੰਤ 'ਤੇ ਪਰਮ ਗਿਆਨ। ਸੰਘਰਸ਼ ਤੋਂ ਵਧੇਗਾ ਅਹੰਕਾਰ, ਸਮਰਪਣ ਤੋਂ ਮਿਟੇਗਾ। ਸੰਸਾਰੀ ਉਹ ਹੈ ਜੋ ਸੰਘਰਸ਼ ਕਰ ਰਿਹਾ ਹੈ। ਧਾਰਮਿਕ ਉਹ ਹੈ ਜਿਸ ਨੇ ਸੰਘਰਸ਼ ਛੱਡਿਆ ਅਤੇ ਸਮਰਪਣ ਕੀਤਾ।"* (ਪੰਨਾ ੩੭) ਇਨ੍ਹਾਂ ਵਿਚਾਰਾਂ ਨੂੰ ਰਜਨੀਸ਼ ਵਿਅਕਤੀਗਤ ਅਤੇ ਸਮੂਹਿਕ ਦੋਨਾਂ ਪੱਧਰਾਂ ਉਪਰ ਲਾਗੂ ਕਰਦਾ ਹੈ। ਤਰਕ ਕੋਈ ਵੀ ਹੋਵੇ, ਨਤੀਜਾ ਇਹ ਕੱਢਿਆ ਗਿਆ ਹੈ ਕਿ 'ਸਮਰਪਣ' ਸਰਵਉੱਚ ਹੈ ਤੇ ਸੰਘਰਸ਼ ਨਖਿੱਧ। ਜਿਹੜੇ ਮਾਰਕਸਵਾਦੀ ਸਾਰੇ ਇਤਿਹਾਸ ਨੂੰ ਵਰਗ ਸੰਘਰਸ਼ ਦਾ ਵਿਕਾਸ ਮੰਨਦੇ ਹਨ, ਜੋ ਸੰਘਰਸ਼ਸ਼ੀਲ ਲੋਕਾਂ ਦਾ ਪੱਖ ਪੂਰਨ ਦੇ ਦਾਅਵੇ ਕਰਦੇ ਹਨ, ਜਦੋਂ ਉਹ ਰਜਨੀਸ਼ ਦਾ ਗੁਣਗਾਣ ਕਰਨ ਵਿੱਚ ਲੱਗ ਜਾਣ ਤਾਂ ਤੁਸੀਂ ਦੱਸੋ ਕਿ ਉਨ੍ਹਾਂ ਉਪਰ ਹੱਸਿਆ ਜਾਵੇ ਜਾਂ ਰੋਇਆ ਜਾਵੇ? ਤਰਸ ਖਾਧਾ ਜਾਵੇ ਜਾਂ ਫਿਰ ਉਨ੍ਹਾਂ ਨੂੰ ਉਨ੍ਹਾਂ ਦੇ ਹਾਲ 'ਤੇ ਛੱਡ ਦਿੱਤਾ ਜਾਵੇ? ਸ਼ਾਇਦ ਅਖੀਰਲੀ ਗੱਲ ਜ਼ਿਆਦਾ ਠੀਕ ਰਹੇਗੀ।

ਰਜਨੀਸ਼ ਜਿਸ ਗੁਰਮਤਿ ਦੀ ਵਿਆਖਿਆ ਕਰ ਰਿਹਾ ਹੈ ਉਹ ਤਾਂ ਸੰਸਾਰ ਨੂੰ ਅਖਾੜਾ ਮੰਨਦੀ ਹੈ। ਗੁਰਬਾਣੀ ਦੇ ਆਪਣੇ ਸੁਝਾਅ ਹਨ ਇਸ ਲੜਾਈ ਨੂੰ ਲੜਨ ਦੇ। ਪਰ ਉਹ ਇਹ ਕਦੇ ਨਹੀਂ ਕਹਿੰਦੀ ਕਿ ਜ਼ੁਲਮ ਅੱਗੇ ਸਮਰਪਣ ਕਰ ਦਿਉ। ਸੰਘਰਸ਼ ਛੱਡ ਦਿਉ। ਪਰ ਰਜਨੀਸ਼ ਤਾਂ ਗੁਲਾਮੀ ਨੂੰ ਵੀ ਸਹੀ ਸਿੱਧ ਕਰਨ ਤਕ ਚਲਾ ਜਾਂਦਾ ਹੈ। '**ਏਕ ਓਂਕਾਰ ਸਤਿਨਾਮ**' ਵਿੱਚ ਹੀ ਉਹ ਇਕ ਕਥਾ ਰਾਹੀਂ ਗੁਲਾਮ ਨੂੰ ਆਦਰਸ਼ਿਆ ਕੇ ਮਾਲਕ ਦੇ ਹੱਕ ਵਿੱਚ ਭੁਗਤਾਉਂਦਾ ਹੈ। ਜਦੋਂ ਮਾਲਕ ਕੌੜੇ ਫਲ ਗੁਲਾਮ ਨੂੰ ਖਾਣ ਲਈ ਦਿੰਦਾ ਹੈ ਤਾਂ ਉਹ ਖਾ ਕੇ ਕਹਿੰਦਾ ਹੈ, *"ਜਿਨ੍ਹਾਂ ਹੱਥਾਂ ਨਾਲ ਏਨੇ ਸੁਖ ਮਿਲੇ ਹੋਣ ਅਤੇ ਇਨ੍ਹਾਂ ਹੱਥਾਂ ਤੋਂ ਇਨੇ ਸਵਾਦੀ ਫਲ ਦੀ ਸ਼ਿਕਾਇਤ?"* ਗੁਰਮਤਿ ਵਿੱਚ ਗੁਰੂ ਪ੍ਰਤੀ ਸਮਰਪਣ ਭਾਵ ਹੈ, ਰੱਬ ਪ੍ਰਤੀ ਸਮਰਪਣ ਭਾਵ ਹੈ, ਪਰ ਸੰਸਾਰੀ ਸੰਘਰਸ਼ ਤੋਂ ਨਿਰਲਿਪਤ ਕਿਤੇ ਵੀ ਨਹੀਂ। ਇਸੇ ਲਈ ਮਾਲਾ ਦੀ ਥਾਂ ਮੌਕੇ 'ਤੇ ਤਲਵਾਰ ਵੀ ਆ ਜਾਂਦੀ ਹੈ, ਜ਼ੁਲਮ ਵਿਰੁੱਧ ਸੰਘਰਸ਼ ਲਈ। ਇਕ ਰੱਬ ਲਈ ਸਮਰਪਣ ਇਸ ਲਈ ਕਿ ਰਾਜਿਆਂ ਮਹਾਰਾਜਿਆਂ ਤਕ ਤੋਂ ਬੇ-ਪਰਵਾਹ ਹੋਇਆ ਜਾ ਸਕੇ। ਜ਼ਰੂਰਤ ਪੈਣ 'ਤੇ ਉਨ੍ਹਾਂ ਵਿਰੁੱਧ ਸਮੂਹਿਕ ਸੰਘਰਸ਼ ਵੀ ਕੀਤਾ ਜਾਵੇ। **ਗੁਰੂਆਂ ਦਾ 'ਸਮਰਪਣ' ਜ਼ੁਲਮ ਵਿਰੁੱਧ ਡੱਟਣ ਤਕ ਲੈ ਜਾਂਦਾ ਹੈ। ਰਜਨੀਸ਼ ਦਾ 'ਸਮਰਪਣ' ਸਾਨੂੰ 'ਕਾਇਰ' ਪਖੰਡੀ, ਸੰਜੋਗਵਾਦੀ, ਅਨੈਤਿਕ ਤੇ ਗੁਲਾਮ**

**ਬਣਾਉਂਦਾ ਹੈ ।** ਰਜਨੀਸ਼ ਬਾਰ-ਬਾਰ ਦੁਹਰਾਉਂਦਾ ਹੈ, "*ਵਹਾ ਦੇ ਉਲਟ ਨਾ ਜਾਉ। ਵਹਾ ਜਿਥੇ ਲੈ ਜਾਏ ਲੈ ਜਾਣ ਦਿਉ । ਇਹ ਜਾ ਰਹੀ ਹੈ ਇਸ ਨਾਲ ਸੰਘਰਸ਼ ਨਾ ਕਰੋ। ਮੈਂ ਤੁਹਾਨੂੰ ਸੰਘਰਸ਼ ਰਹਿਤ ਹੋਣਾ ਸਿਖਾਉਂਦਾ ਹਾਂ । ਮੈਂ ਤੁਹਾਨੂੰ ਹਾਰਮਨੀ ਸਿਖਾਉਂਦਾ ਹਾਂ ।*" (ਰਜਨੀਸ਼ ਬਾਈਬਲ ਪੰਨਾ ੧੦੩) ਹਾਰਮਨੀ (Harmony) ਕਿਸ ਲਈ ? ਬਾਹਰ ਹੁੰਦੇ ਜ਼ੁਲਮਾਂ ਤੋਂ ਅੱਖਾਂ ਮੀਟਣ ਲਈ ? ਔਰਤਾਂ ਨੂੰ ਜਲਾਇਆ ਜਾ ਰਿਹਾ ਹੈ, ਉਨ੍ਹਾਂ ਉਪਰ ਜ਼ੁਲਮ ਹੋ ਰਹੇ ਹਨ, ਤੁਸੀਂ ਹਾਰਮਨੀ ਵਿੱਚ ਰਹੋ ! ਬੇ-ਰੁਜ਼ਗਾਰੀ ਹੈ ? ਕੋਈ ਨਹੀਂ, ਹਾਰਮਨੀ ਵਿੱਚ ਰਹੋ !! ਉਪਰਲੀਆਂ ਸ਼੍ਰੇਣੀਆਂ/ਜਾਤਾਂ ਨਿਚਲੀਆਂ ਨੂੰ ਕੁਚਲ ਰਹੀਆਂ ਹਨ । ਰਜਨੀਸ਼ ਕਹੇਗਾ ਕੋਈ ਨਹੀਂ, ਇਹ ਤਾਂ ਵਹਿਣ ਹੈ, ਤੁਸੀਂ ਹਾਰਮਨੀ ਵਿੱਚ ਰਹੋ । ਲੋਕ ਆਰਥਿਕ ਤੌਰ 'ਤੇ, ਸਭਿਆਚਾਰਕ ਤੇ ਨੈਤਿਕ ਤੌਰ 'ਤੇ ਲੁੱਟੇ-ਪੁੱਟੇ ਜਾ ਰਹੇ ਹਨ, ਪਰ ਤਾਂ ਕੀ ਹੈ, ਰਜਨੀਸ਼ ਕਹਿ ਰਿਹਾ ਹੈ, ਇਹ ਆਪੇ ਠੀਕ ਹੋ ਜਾਵੇਗਾ । ਤੁਸੀਂ ਹਾਰਮਨੀ ਵਿੱਚ ਰਹੋ। ਹੈ ਨਾ 'ਮਹਾਨ' ਦਰਸ਼ਨ !

ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਸਿੱਖਾਂ ਨੇ 'ਗੁਰੂ ਗ੍ਰੰਥ ਜੀ ਮਾਨਿਉ ਪਰਗਟ ਗੁਰਾਂ ਕੀ ਦੇਹਿ' ਦੇ ਵਿਚਾਰ ਨੂੰ ਅਪਣਾਇਆ । ਅੱਜ ਵੀ ਸਿੱਖ ਇਸ ਨੂੰ ਸਵੀਕਾਰ ਕਰਦੇ ਹਨ । ਸਾਰੇ ਗੁਰੂਆਂ ਨੇ ਗੁਰੂ ਨਾਨਕ ਸਾਹਿਬ ਨੂੰ ਆਪਣਾ ਗੁਰੂ ਸਵੀਕਾਰ ਕੀਤਾ । ਗੁਰੂ ਨਾਨਕ ਸਾਹਿਬ ਨੇ '*ਅਪੰਰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ*' ਦੀ ਗੱਲ ਕੀਤੀ । ਰਜਨੀਸ਼ ਇਨ੍ਹਾਂ ਸਾਰੇ ਤੱਥਾਂ ਤੋਂ ਨਾਵਾਕਿਫ ਹੈ । ਸਿੱਖਾਂ ਦੀ ਅਜੋਕੀ ਸਥਿਤੀ ਤੋਂ ਵੀ ਉਹ ਅਣਜਾਣ ਹੈ । ਫਿਰ ਵੀ ਉਹ ਫ਼ਤਵੇ ਦਿੰਦਾ ਹੈ । ਸਿੱਖ ਧਰਮ ਜੋ ਖਾਂਦਿਆਂ, ਪੀਂਦਿਆਂ, ਹਸਦਿਆਂ, ਖੇਲਦਿਆਂ ਮੁਕਤੀ ਦੀ ਪ੍ਰਾਪਤੀ ਮੰਨਦਾ ਹੈ ਤੇ ਇਉਂ ਸਹਿਜ ਮਾਰਗੀ ਧਰਮ ਹੈ–ਉਸ ਬਾਰੇ ਰਜਨੀਸ਼ ਦੀ ਟਿੱਪਣੀ ਦੇਖੋ । "ਮਹਾਂਬੀਰ ਦਾ ਮਾਰਗ ਤਿਆਗ 'ਚ ਭਟਕ ਗਿਆ । ਨਾਨਕ ਦਾ ਮਾਰਗ ਭੋਗ ਵਿੱਚ ਭਟਕ ਗਿਆ ।" (ਪੰਨਾ-੯੧) ਕੀ ਇਸ ਨੂੰ ਸਵੀਕਾਰ ਕੀਤਾ ਜਾ ਸਕਦਾ ਹੈ ? ਸਵਾਲ ਇਹ ਵੀ ਉਠਾਇਆ ਜਾ ਸਕਦਾ ਹੈ ਕਿ ਕੋਈ ਵੀ ਧਰਮ ਰਜਨੀਸ਼ ਦੇ ਮੱਤ ਨਾਲੋਂ ਵਧੇਰੇ ਭੋਗ ਵਿੱਚ ਭਟਕ ਸਕਦਾ ਹੈ ? ਹੋ ਹੀ ਨਹੀਂ ਸਕਦਾ।

ਰਜਨੀਸ਼ ਗਿਆਨ ਦੇ ਗੁਰੂ ਹੋਣ ਤੋਂ ਮੁੱਢੋਂ ਹੀ ਇਨਕਾਰੀ ਹੈ । ਰਜਨੀਸ਼ ਜੋ ਕੁਝ ਕਹਿੰਦਾ ਹੈ ਉਸ ਤੋਂ ਬਹੁਤ ਸਾਰੇ ਸਵਾਲ ਉੱਠਦੇ ਹਨ । ਕੀ ਗੁਰੂ ਦੇ ਮਰਨ ਤੋਂ ਬਾਅਦ ਸਭ ਕੁਝ ਖਤਮ ਹੋ ਜਾਂਦਾ ਹੈ ? ਕੀ ਉਸ ਦੁਆਰਾ ਦਿੱਤਾ ਗਿਆਨ ਫਾਲਤੂ ਹੋ ਜਾਂਦਾ ਹੈ ? ਫਿਰ ਤਾਂ ਅੱਜ ਤੱਕ ਰਿਕਾਰਡ ਕੀਤੇ ਗਿਆਨ ਦੇ ਕੋਈ ਅਰਥ ਹੀ ਨਹੀਂ ਰਹਿ ਜਾਂਦੇ ! ਗੁਰੂ ਪਾਤਸ਼ਾਹਾਂ ਨੇ ਸਾਰੀ ਉਮਰ ਜੋ ਗਿਆਨ ਵੰਡਿਆ, ਉਹ ਲੋਕ ਮਾਨਸਿਕਤਾ ਦਾ ਹਿੱਸਾ ਵੀ ਬਣ ਗਿਆ ਜਿਸ ਨੇ ਪੀੜ੍ਹੀ-ਦਰ-ਪੀੜ੍ਹੀ ਮੌਖਿਕ ਤੌਰ 'ਤੇ ਵੀ ਸਫਰ ਕਰਨਾ ਹੈ । ਇਸ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਇਕ ਬਿੰਦੂ 'ਤੇ ਜਾ ਕੇ ਕੱਟੜਤਾ ਆ ਜਾਂਦੀ ਹੈ ਤੇ ਯਥਾ ਸਥਿਤੀਵਾਦੀ ਹੋਣ ਦਾ ਖਤਰਾ ਹੀ ਨਹੀਂ ਬਣਦਾ ।

ਪਿੱਛੇ ਨੂੰ ਜਾਣ ਦੀ ਨੌਬਤ ਵੀ ਆ ਸਕਦੀ ਹੈ। ਕੱਟੜਪੁਣੇ ਨੂੰ ਭੰਡਣਾ ਜਾਇਜ਼ ਹੈ। ਪਰ ਸਭ ਕੁਝ ਨੂੰ ਰੱਦ ਕਰਨਾ ਮੂਰਖਤਾ। ਰਜਨੀਸ਼ ਇਕ ਥਾਂ ਕਹਿੰਦਾ ਹੈ, *"ਜਿਸ ਦਿਨ ਸਤਿਗੁਰੂ ਜਾ ਚੁੱਕੇ, ਜਿਸ ਦਿਨ ਜਿਉਂਦੇ-ਜਾਗਦੇ ਪ੍ਰਾਣ ਉੱਡ ਗਏ ਹੋਣ, ਜੋਤ ਵਿਲੀਨ ਹੋ ਗਈ ਹੋਵੇ ਅਤੇ ਕੇਵਲ ਬੁੱਝਿਆ ਦੀਵਾ ਬਾਕੀ ਰਹਿ ਜਾਵੇ; ਉਸ ਦਿਨ ਉਸ ਦੀ ਪੂਜਾ ਕਰਦੇ ਜਾਣਾ, ਲਾਸ਼ ਨੂੰ ਘਰ ਵਿੱਚ ਵਿਰਾਜਮਾਨ ਕਰ ਲੈਣ ਵਾਂਗ ਹੈ।"* ਇਹ ਠੀਕ ਮੰਨ ਲਈਏ ਇਕ ਮਿੰਟ ਲਈ, ਤਾਂ ਕੀ ਇਹ ਵਿਚਾਰ ਸਿੱਖਾਂ, ਹਿੰਦੂਆਂ, ਮੁਸਲਮਾਨਾਂ ਜਾਂ ਈਸਾਈਆਂ ਲਈ ਹੀ ਹਨ ? ਕੀ ਰਜਨੀਸ਼ਵਾਦੀਆਂ ਨੂੰ ਇਨ੍ਹਾਂ ਦਾ ਮੰਨਣਾ ਜ਼ਰੂਰੀ ਨਹੀਂ ? ਕੀ ਰਜਨੀਸ਼ਵਾਦੀ ਰਜਨੀਸ਼ ਦੀ ਲਾਸ਼ ਨੂੰ ਘਰ ਵਿੱਚ ਨਹੀਂ ਰੱਖ ਰਹੇ ? ਉਸ ਦੇ ਸੜ੍ਹਾਂਦ ਮਾਰਦੇ ਸਰੀਰ ਨੂੰ ਘਰ-ਘਰ ਨਹੀਂ ਪੁਚਾ ਰਹੇ ? ਕੀ ਉਹ ਇਸ ਦ੍ਰਿਸ਼ਟੀ ਤੋਂ ਸੋਚਣ ਦੀ ਖੇਚਲ ਕਰਨਗੇ ?

ਰਜਨੀਸ਼ ਕਹਿੰਦਾ ਹੈ, *"ਜੀਵਤ ਗੁਰੂ ਨੂੰ ਖੋਜਣਾ ਪਰਮ ਸੁਭਾਗ ਹੈ। ਕਿਤਾਬ ਤਾਂ ਬਾਸੀ ਹੋ ਹੀ ਜਾਵੇਗੀ।"* ਰਾਧਾ ਸੁਆਮੀ ਅਤੇ ਨਿਰੰਕਾਰੀ, ਰਜਨੀਸ਼ ਦੇ ਇਨ੍ਹਾਂ ਵਿਚਾਰਾਂ ਨਾਲ ਸਹਿਮਤ ਹਨ। ਇਹਨਾਂ ਨਾਲ ਸਿੱਖਾਂ ਦੇ ਬਹੁਤ ਵੱਡੇ ਹਿੱਸੇ ਦਾ ਟਕਰਾਅ ਹੈ। ਰਜਨੀਸ਼ ਇਸ ਟਕਰਾਅ ਦੀ ਇਕ ਧਿਰ ਬਣ ਗਿਆ ਹੈ। ਗੁਰੂ ਗ੍ਰੰਥ ਸਾਹਿਬ ਦੀ ਪੂਜਾ ਬਾਰੇ ਰਜਨੀਸ਼, ਸਿੱਖ ਧਰਮ ਦਾ ਆਲੋਚਕ ਹੈ। (ਦੂਸਰੇ ਧਰਮਾਂ ਦੇ ਨਾਲ-ਨਾਲ) ਉਹ ਕਹਿੰਦਾ ਹੈ, **"ਜੇ ਤੁਸੀਂ ਛਾਤੀ 'ਤੇ ਰੱਖ ਲਿਆ ਸ਼ਾਸਤਰ, ਜਿਸ ਤਰ੍ਹਾਂ ਹੋ ਗਿਆ ਹੈ। ਸਿੱਖ ਪੂਜ ਰਿਹਾ ਸ਼ਾਸਤਰਾਂ ਨੂੰ। ਇਸ ਲਈ ਗਰੰਥ ਹੀ ਗੁਰੂ ਹੋ ਗਿਆ।"** (ਪੰਨਾ ੪੭) ਇਹ ਸਭ ਕੁਝ ਰਜਨੀਸ਼ ਜਪੁਜੀ ਦੀ ਵਿਆਖਿਆ ਦੇ ਬਹਾਨੇ ਕਰ ਰਿਹਾ ਹੈ। ਇਹ ਧਿਆਨ ਦੇਣ ਯੋਗ ਹੈ। ਰਜਨੀਸ਼ ਦੀ ਨੀਯਤ ਹੋਰ ਵੀ ਸਾਫ ਹੋ ਜਾਂਦੀ ਹੈ ਜਦੋਂ ਉਹ 'ਗੁਰੂ' ਦੇ ਅਰਥਾਂ ਵੱਲ ਆਉਂਦਾ ਹੈ। ਸਾਰੀਆਂ ਕਲਾਬਾਜ਼ੀਆਂ ਤੋਂ ਬਾਅਦ ਉਹ ਆਪਣੇ ਪੈਂਤੜੇ 'ਤੇ ਆ ਜਾਂਦਾ ਹੈ ਜਦੋਂ ਉਹ ਕਹਿੰਦਾ ਹੈ, *"ਗੁਰੂ ਦਾ ਅਰਥ ਹੈ ਟੈਕਨੀਕ। ਗੁਰੂ ਦਾ ਅਰਥ ਹੈ ਵਿਧੀ। ਗੁਰੂ ਦਾ ਅਰਥ ਹੈ ਮੈਥਿਡ।"* (ਪੰਨਾ ੭੪) ਗੁਰਮਤਿ ਵਿੱਚ ਗੁਰੂ ਦਾ ਪੂਰਾ ਸੰਕਲਪ ਹੈ। ਗੁਰੂ ਦਾ ਗੁਣਗਾਨ ਇਥੋਂ ਤਕ ਹੋਇਆ ਹੈ :

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥* (ਪੰਨਾ ੪੬੩)

ਇਕ ਪੂਰੇ ਸੰਕਲਪ ਨੂੰ ਟੈਕਨੀਕ ਦੇ ਅਰਥਾਂ ਤਕ ਘਟਾ ਦੇਣਾ ਅਗਿਆਨਤਾ ਨਹੀਂ, ਚਲਾਕੀ ਹੈ। ਚਲਾਕੀ ਇਹ ਹੈ ਕਿ ਇਸ ਤੋਂ ਅਗਾਂਹ ਰਜਨੀਸ਼ ਦੀ ਆਪਣੀ ਸਮਝ ਸ਼ੁਰੂ ਹੁੰਦੀ ਹੈ। ਜੇ ਗੁਰੂ ਦਾ ਅਰਥ ਟੈਕਨੀਕ ਮੰਨ ਲਈਏ ਤਾਂ ਰਜਨੀਸ਼ ਨੇ ਜੋ ੧੦੦ ਤੋਂ ਉਪਰ ਧਿਆਨ ਵਿਧੀਆਂ ਦਾ ਜ਼ਿਕਰ ਕੀਤਾ ਹੈ ਉਸ ਨੂੰ ਮੰਨਣਾ ਪਵੇਗਾ। ਇਸ ਨੂੰ ਸਵੀਕਾਰਨ ਤੋਂ ਬਾਅਦ ਜੀਉਂਦੇ ਜੀ ਰਜਨੀਸ਼ ਕੋਲ ਜਾਣਾ ਪੈਂਦਾ ਸੀ ਤੇ ਹੁਣ

ਉਸ ਦੇ ਚੇਲਿਆਂ ਤੇ ਤਥਾਕਥਿਤ ਸਵਾਮੀਆਂ ਕੋਲ ਜਾਣਾ ਪਵੇਗਾ। ਗੁਰ (ਟੈਕਨੀਕ) ਸਿੱਖਣ ਲਈ ਨਵੇਂ ਗੁਰੂ ਰਜਨੀਸ਼ ਕੋਲ ਜਾਣਾ ਪਵੇਗਾ, ਜਿਸ ਦੀ ਭਾਲ ਕਰਨਾ ਤੇ ਮਿਲਣਾ 'ਸੁਭਾਗ' ਹੈ !! ਉਸ ਦੀ ਸ਼ਰਨ ਜਾਉਗੇ ਉਸ ਦਾ ਸਰਕਲ ਵਧੇਗਾ, ਉਸ ਦੇ ਟ੍ਰੇਨਿੰਗ ਕੈਂਪ ਸਜਣਗੇ ਤੇ ਉਹਨਾਂ ਦੇ ਸੈਕਸ-ਕਮਿਊਨ ਭਰਨਗੇ। ਕੀ ਅਸੀਂ ਇਸ ਸਭ ਲਈ ਤਿਆਰ ਹਾਂ ?

ਸਿੱਖ ਧਰਮ ਸਿਧਾਂਤਕ ਤੌਰ 'ਤੇ ਇਹ ਮੰਨਦਾ ਹੈ: 'ਗਰੀਬਾ ਉਪਰਿ ਜਿ ਖਿੰਜੈ ਦਾੜੀ ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥' ਜਾਂ 'ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥ ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।' ਆਦਰਸ਼ ਸਿੱਖ ਇਹਨਾਂ ਵਚਨਾਂ ਨੂੰ ਅਵੱਸ਼ ਅਪਨਾਉਣ ਦਾ ਯਤਨ ਕਰਦਾ ਹੈ। ਦੁਖੀ ਬੇਸਹਾਰਾ ਨੂੰ ਸਹਾਰਾ ਦੇਂਦਾ ਹੈ। ਇਹ ਮਾਨਵੀ ਗੁਣ ਹਨ। ਗੁਰੂ ਤੇਗ ਬਹਾਦਰ ਦਾ ਪ੍ਰਸੰਗ ਸਭ ਨੂੰ ਪਤਾ ਹੈ। ਪਰ ਜਪੁਜੀ ਦੀ ਵਿਆਖਿਆ ਕਰਦਾ ਰਜਨੀਸ਼ ਕਹਿੰਦਾ ਹੈ, *"ਧਿਆਨ ਰੱਖਣਾ, ਕਦੇ ਕਿਸੇ ਆਦਮੀ ਨੂੰ ਦੁੱਖ ਵਿੱਚ ਦੇਖ ਕੇ ਸਹਾਰਾ ਨਾ ਦੇਣਾ ਕਿਉਂਕਿ ਦੂਸਰੇ ਨੂੰ ਦੁੱਖ ਵਿੱਚ ਸਹਾਰਾ ਦੇਣਾ ਪਾਪ ਹੈ। ਇਹ ਦੂਸਰੇ ਨੂੰ ਦੁੱਖ ਦੇਣ ਦੇ ਬਰਾਬਰ ਹੈ। ਉਹ ਬੜੀ ਸੂਖਮ ਤਰਕੀਬ ਹੈ। ਮੈਂ ਤੁਹਾਡੇ ਛਾਤੀ ਵਿੱਚ ਛੁਰਾ ਮਾਰਨਾ ਚਾਹੁੰਦਾ ਹਾਂ। ਇਹ ਪਾਪ ਹੈ।"* (ਪੰਨਾ ੨੭੪) ਇਹ ਗੁਰਮਤਿ ਨਹੀਂ, ਰਜਨੀਸ਼ ਦੀ ਹੀ ਸਿੱਖਿਆ ਹੋ ਸਕਦੀ ਹੈ। ਰਜਨੀਸ਼ ਜੋ ਅਮੀਰਾਂ ਦਾ ਗੁਰੂ ਹੈ, ਸਾਰੀ ਉਮਰ ਉਸ ਨੇ ਉਨ੍ਹਾਂ ਦੇ ਸਿਰ 'ਤੇ ਐਸ਼ਪ੍ਰਸਤੀ ਕੀਤੀ ਤਾਂ ਨਮਕ ਹਲਾਲੀ ਵੀ ਜ਼ਰੂਰੀ ਹੈ ! ਉਹ ਗਰੀਬਾਂ ਨੂੰ ਸਹਾਰਾ ਕਿਉਂ ਦੇਵੇ ? ਉਸ ਨੂੰ ਮਰਨ ਦੇਣਾ ਚਾਹੀਦਾ ਹੈ। ਇਸੇ ਨਿਯਮ ਦੀ ਪਾਲਣਾ ਉਹ ਅਗਾਂਹ ਕਰ ਰਿਹਾ ਹੈ। *"ਜੇ ਇਕ ਵੀ ਆਦਮੀ ਸੁਖੀ ਹੋਵੇ ਤਾਂ ਉਸ ਨਾਲ ਐਸੀਆਂ ਤਰੰਗਾਂ ਪੈਦਾ ਹੋਣੀਆਂ ਸ਼ੁਰੂ ਹੁੰਦੀਆਂ ਹਨ ਜੋ ਦੂਸਰੇ ਨੂੰ ਵੀ ਸੁਖੀ ਹੋਣ ਦੇ ਸਮਰੱਥ ਬਣਾਉਂਦੀਆਂ ਹਨ।"* (ਪੰਨਾ ੨੭੬) ਫਿਰ ਈਰਖਾ ਕਿਥੋਂ ਪੈਦਾ ਹੁੰਦੀ ਹੈ ? ਜਦੋਂ ਦਇਆ ਦੀ ਵਿਆਖਿਆ ਕਰਦਾ ਹੈ ਤਾਂ ਦੂਸਰਿਆਂ (ਕਿਹੜੇ ਦੂਸਰਿਆਂ?) ਦਾ ਫਿਕਰ ਕਰਨ ਦੀ ਗੱਲ ਕਰਦਾ ਹੈ। *"ਦਇਆ ਦਾ ਅਰਥ ਹੈ ਦੂਸਰਿਆਂ ਦੀ ਫਿਕਰ, ਕੇਅਰਿੰਗ ਫਾਰ ਅਦਰਜ਼। ਦੂਸਰਾ ਵੀ ਜੀਵੰਤ ਹੈ। ਉਸ ਦਾ ਵੀ ਮੁੱਲ ਹੈ।"* (ਪੰਨਾ ੩੦੧) ਕੀ ਦੁਖੀ ਗਰੀਬ ਆਦਮੀ 'ਤੇ ਦਇਆ ਕਰਨ ਦੀ ਲੋੜ ਨਹੀਂ ? ਸਿਰਫ ਸੁਖੀ ਆਦਮੀ ਦੀ 'ਕੇਅਰਿੰਗ' ਕਰਨੀ ਹੈ ? ਹੈ ਨਾ ਸ਼ੁੱਭ ਵਿਚਾਰ!! ਦੁਖੀ ਲਈ ਕਰੋ ਕੁਝ ਨਾ। ਉਸ ਨੂੰ ਸਹਾਰਾ ਨਾ ਦੇਵੋ। ਪਰ ਇਕ ਸੁਖੀ ਹੋ ਜਾਵੇ ਤਾਂ ਉਸ ਦੀਆਂ ਤਰੰਗਾਂ ਦੂਸਰਿਆਂ ਨੂੰ ਸੁਖੀ ਕਰ ਦੇਣਗੀਆਂ ! (ਕਿਉਂਕਿ ਉਹ ਸੌ ਨੂੰ ਦੁੱਖ ਦੇ ਕੇ ਜੋ ਸੁਖੀ ਹੋਇਆ ਹੈ !) ਅਜਿਹੇ ਗ਼ੈਰ-ਮਾਨਵਵਾਦੀ ਰਵੱਈਏ ਨੂੰ ਜਪੁਜੀ ਦੀ ਵਿਆਖਿਆ ਨਾਲ ਕਦੇ ਵੀ ਨਹੀਂ ਜੋੜਿਆ ਜਾ ਸਕਦਾ।

ਜਪੁਜੀ ਦੀ ਵਿਆਖਿਆ ਕਰਦਿਆਂ ਹੋਇਆਂ ਰਜਨੀਸ਼ ਦਾ ਇਸਤਰੀ ਪ੍ਰਤੀ

ਰਵੱਈਆ ਬੇਹੂਦਗੀ ਦੀਆਂ ਹੱਦਾਂ ਪਾਰ ਕਰ ਜਾਂਦਾ ਹੈ । ਗੁਰੂ ਨਾਨਕ ਬਾਣੀ ਜੋ ਇਹਨਾਂ ਪੰਗਤੀਆਂ ਲਈ ਮਸ਼ਹੂਰ ਹੈ ਕਿ 'ਭੰਡੁ ਮੁਆ ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ ॥ ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ?" ਉਸ ਦੀ ਵਿਆਖਿਆ ਰਜਨੀਸ਼ ਤੋਂ ਭੱਦੇ ਤਰੀਕੇ ਨਾਲ ਨਹੀਂ ਹੋ ਸਕਦੀ । ਸਭ ਤੋਂ ਪਹਿਲਾਂ ਉਹ ਘੁੰਡ ਦੇ ਹੱਕ ਵਿੱਚ ਬੋਲਦਾ ਹੈ । *"ਪੂਰਬ ਵਿੱਚ ਇਸਤਰੀ ਨੂੰ ਲੱਜਾ ਸਿਖਾਈ ਹੈ । ਇਸ ਤੋਂ ਘੁੰਡ ਵਿਕਸਿਤ ਹੋਇਆ ਹੈ । ਘੁੰਡ ਲੱਜਾ ਦਾ ਹਿੱਸਾ ਸੀ । ਫਿਰ ਘੁੰਡ ਖਤਮ ਹੋ ਗਿਆ ਅਤੇ ਜਿਉਂ ਹੀ ਘੁੰਡ ਖਤਮ ਹੋਇਆ, ਲੱਜਾ (ਸ਼ਰਮ) ਵੀ ਖ਼ਤਮ ਹੋਣ ਲੱਗੀ ਕਿਉਂਕਿ ਘੁੰਡ ਲੱਜਾ ਦਾ ਹਿੱਸਾ ਸੀ । ਇਹ ਉਸ ਦਾ ਬਾਹਰੀ ਅੰਗ ਸੀ ।"* (ਪੰਨਾ ੨੯੫) ਇਸ ਲਿਹਾਜ਼ ਨਾਲ ਤਾਂ ਰਜਨੀਸ਼ ਦੇ ਕਮਿਊਨ ਵਿੱਚ ਸਾਰੀਆਂ ਇਸਤਰੀਆਂ 'ਨਿਰਲੱਜ' ਤੇ 'ਬੇਸ਼ਰਮ' ਹਨ ! ਉਹ ਨਾ ਕੇਵਲ ਘੁੰਡ ਹੀ ਨਹੀਂ ਕੱਢਦੀਆਂ ਸਗੋਂ ਤਥਾਕਥਿਤ ਭਗਵਾਨਾਂ/ਆਚਾਰੀਆਂ ਦੀ ਵਾਸ਼ਨਾ ਪੂਰਤੀ ਵੀ ਕਰਦੀਆਂ ਹਨ ਤੇ ਆਪ ਵੀ ਵਿਅਕਤੀਗਤ ਤੇ ਸਮਾਜਿਕ ਤੌਰ 'ਤੇ ਕਾਮ ਕ੍ਰੀੜਾ ਵਿੱਚ ਲਿਪਤ ਰਹਿੰਦੀਆਂ ਹਨ ? ਕੀ ਘੁੰਡ ਨੂੰ ਲੱਜਾ ਦੇ ਹਿੱਸੇ ਦੇ ਤੌਰ 'ਤੇ ਵਿਚਾਰਿਆ ਜਾ ਸਕਦਾ ਹੈ ? ਕੀ ਇਸ ਵਿੱਚ ਮਰਦ-ਪ੍ਰਧਾਨ ਸਮਾਜ ਦੇ ਨਿਯਮਾਂ ਦਾ ਕੋਈ ਹੱਥ ਨਹੀਂ ? ਕੀ ਸਭਿਆਚਾਰਾਂ ਦੇ ਆਦਾਨ-ਪ੍ਰਦਾਨ ਨੇ ਇਸ ਨੂੰ ਪੁਖ਼ਤਾ ਜਾਂ ਢਿੱਲਾ ਨਹੀਂ ਕੀਤਾ ? ਫਿਰ ਆਦਮੀ ਨੇ ਤਾਂ ਕਦੇ ਘੁੰਡ ਕੱਢਿਆ ਨਹੀਂ । ਕੀ ਉਹ ਹਮੇਸ਼ਾਂ ਨਿਰਲੱਜ ਰਿਹਾ ਹੈ ? ਕੀ ਕਿਸੇ ਵਿਅਕਤੀ ਦੇ ਦਿਮਾਗੀ ਕੂੜਾ-ਕਰਕਟ ਨੂੰ ਹੀ ਫਿਲਾਸਫੀ ਸਮਝ ਲਿਆ ਜਾਵੇ ? ਜਿਸ ਗੁਰਬਾਣੀ ਦੀ ਵਿਆਖਿਆ ਰਜਨੀਸ਼ ਕਰ ਰਿਹਾ ਹੈ ਕੀ ਉਹ ਵੀ ਇਹਨਾਂ ਵਿਚਾਰਾਂ ਦੀ ਹੈ ? ਨਹੀਂ, ਗੁਰੂ ਗ੍ਰੰਥ ਸਾਹਿਬ ਵਿੱਚ ਤਾਂ ਕਬੀਰ ਦੀ ਬਾਣੀ ਬਿਲਕੁਲ ਵੱਖਰੀ ਗੱਲ ਕਰਦੀ ਹੈ :

*ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ ॥*
*ਅੰਤ ਕੀ ਬਾਰ ਲਹੈਗੀ ਨ ਆਢੈ ॥੧॥ਰਹਾਉ॥*
*ਘੂੰਘਟੁ ਕਾਢਿ ਗਈ ਤੇਰੀ ਆਗੈ ॥*
*ਉਨ ਕੀ ਗੈਲਿ ਤੋਹਿ ਜਿਨਿ ਲਾਗੈ ॥੧॥*
*ਘੂੰਘਟ ਕਾਢੇ ਕੀ ਇਹੈ ਬਡਾਈ ॥*
*ਦਿਨ ਦਸ ਪਾਂਚ ਬਹੂ ਭਲੇ ਆਈ ॥* (ਪੰਨਾ ੪੮੪)

(ਹੇ ਵਹੁਟੀ ! ਇਸ ਭੈੜੀ ਰਸਮ ਤੋਂ ਹੱਟ, ਘੂੰਘਟ ਨਾ ਕੱਢ । ਘੁੰਡ ਕੱਢੇ ਦਾ ਮੁੱਲ ਅੰਤ ਨੂੰ ਧੇਲਾ ਨਹੀਂ ਪੈਣਾ । ਪਹਿਲਾਂ ਜੋ ਇਸਤਰੀਆਂ ਨਕਲ ਕਰਕੇ ਮੂੰਹ ਢੱਕਦੀਆਂ ਰਹੀਆਂ ਹਨ ਉਹਨਾਂ ਦੇ ਪਿੱਛੇ ਤੂੰ ਨਾ ਲੱਗ । ਹੋਰ ਕੋਈ ਲਾਭ ਨਹੀਂ, ਕੇਵਲ ਦਸ ਦਿਨ ਮੂਰਖ ਲੋਕਾਂ ਤੋਂ ਇਹ ਵਡਿਆਈ ਮਿਲਦੀ ਹੈ ਕਿ ਬਹੂ ਵੱਡੀ ਚੰਗੀ ਸ਼ਰਮੀਲੀ

ਆਈ ਹੈ । ਕਿਸੇ ਨੂੰ ਆਪਣਾ ਮੂੰਹ ਨਹੀਂ ਦਿਖਾਉਂਦੀ)

(ਗੁਰਮਤਿ ਮਾਰਤੰਡ ਕ੍ਰਿਤ ਕਾਨ੍ਹ ਸਿੰਘ ਨਾਭਾ, ਪੰਨਾ ੪੬੩)

ਇਥੋਂ ਤੱਕ ਤਾਂ ਟ੍ਰੇਲਰ ਹੈ । ਰਜਨੀਸ਼ ਦੀ ਅਸਲੀ ਫਿਲਮ ਤਾਂ ਅਗਾਂਹ ਸ਼ੁਰੂ ਹੁੰਦੀ ਹੈ । ਜਦੋਂ ਉਹ 'ਖਿੰਥਾ ਕਾਲੁ ਕੁਆਰੀ ਕਾਇਆ' ਦੇ ਅਰਥਾਂ ਨੂੰ ਵਿਸਤਾਰ ਦਿੰਦਾ ਹੈ । ਗੁਰਮਤਿ ਵਿੱਚ ਇਸ ਪਉੜੀ ਦੇ ਅਰਥ ਹਨ, **"ਕੰਨ ਦੀਆਂ ਮੁੰਦਰਾਂ, ਸੰਤੋਖ ਨੂੰ ਬਣਾ । ਸੰਤੋਖ ਧਾਰਣ ਲਈ ਆਪਣੀਆਂ ਖਾਹਸ਼ਾਂ ਨੂੰ ਛੇਦਣਾ ਪੈਂਦਾ ਹੈ । ਇਸ ਲਈ ਸੰਤੋਖ ਨੂੰ ਮੁੰਦਰਾਬਣਾ ਕਿਹਾ ? ਤੇਰੀ ਖੱਫਣੀ ਇਹ ਹੋਵੇ ਕਿ ਮਰਣਾ ਹੈ। ਤੇਰੀ ਰਹੁ ਰੀਤ ਹੋਵੇ ਕਿ ਦੇਹੀ ਨੂੰ ਕੁਆਰੀਆਂ ਵਾਂਗ ਪਵਿੱਤਰ ਰੱਖਣਾ ਹੈ ਅਤੇ ਡੰਡਾ ਨਿਸਚੈ ਦਾ ਹੋਵੇ । ਸਾਰਿਆਂ ਨੂੰ ਆਪਣੇ ਨਾਲ ਸਮਝਣਾ । ਇਹ ਤੇਰਾ ਆਈ ਪੰਥ ਹੋਵੇ ।"** (ਸ਼ਬਦਾਰਥ , ਪੋਥੀ ਪਹਿਲੀ, ਪੰਨਾ ੬) ਸਪਸ਼ਟ ਰੂਪ ਵਿੱਚ ਵੇਖਿਆ ਜਾ ਸਕਦਾ ਹੈ ਕਿ ਗੁਰਬਾਣੀ ਨਾਥਾਂ-ਜੋਗੀਆਂ ਦੇ ਪ੍ਰਤੀਕਾਂ ਦੀ ਨਵੀਂ ਵਿਆਖਿਆ ਪੇਸ਼ ਕਰਦੀ ਹੈ ਕਿਉਂਕਿ ਇਸ ਦਾ ਦ੍ਰਿਸ਼ਟੀਕੋਣ 'ਵਿਚੇ ਗ੍ਰਿਹਿਸਤ ਉਦਾਸ' ਹੈ । ਗੁਰੂ ਨਾਨਕ ਸਾਹਿਬ ਦੀ ਵਧੇਰੇ ਬਾਣੀ ਜੋਗ ਮੱਤ ਨਾਲ ਵਿਚਾਰਧਾਰਕ ਸੰਵਾਦ ਰਚਾਉਂਦੀ ਹੈ ਅਤੇ ਬਾਹਰੀ ਰਹੁ-ਰੀਤਾਂ ਦਾ ਖੰਡਨ ਕਰਦੀ ਹੈ । ਪੰਡਿਤ ਮੁੱਲਾਂ ਦੇ ਨਾਲ ਜੋਗੀ ਨੂੰ ਵੀ 'ਓਜਾੜੇ ਕਾ ਬੰਧੁ' ਮੰਨਦੀ ਹੈ । ਪਰ ਰਜਨੀਸ਼ ਤਾਂਤ੍ਰਿਕਾਂ ਦੀਆਂ ਧਿਆਨ ਮੁਦ੍ਰਾਵਾਂ ਨੂੰ ਹੀ ਨਹੀਂ ਅਪਣਾਉਂਦਾ ਸਗੋਂ ਇਹਨਾਂ ਦੀਆਂ ਪ੍ਰਤਿਕ੍ਰਿਆਵਾਦੀ ਰਹੁ-ਰੀਤਾਂ ਨੂੰ ਵੀ ਆਦਰਸ਼ਿਆ ਕੇ ਪੇਸ਼ ਕਰਦਾ ਹੈ । ਉਹ ਇਨ੍ਹਾਂ ਗੱਲਾਂ ਨੂੰ ਗੁਰਬਾਣੀ ਦੇ ਮੂੰਹ ਵਿੱਚ ਪਾਉਂਦਾ ਹੈ । ਉਸ ਦੀ ਵਿਆਖਿਆ ਦਾ ਕਮਾਲ ਦੇਖੋ, *"ਨਾਥਾਂ ਸੰਪ੍ਰਦਾਇ ਅਤੇ ਤਾਂਤ੍ਰਿਕਾਂ ਦੇ ਬਹੁਤ ਸਾਰੇ ਸੰਪ੍ਰਦਾਇ ਹਨ ਜੋ ਸਾਧਨਾ ਲਈ ਕਿਸੇ ਕੁਆਰੀ ਇਸਤਰੀ ਨੂੰ ਲੱਭਦੇ ਹਨ ਕਿਉਂਕਿ ਕੁਆਰੀ ਇਸਤਰੀ ਨਾਲ ਵਿਸ਼ੇਸ਼ ਤਾਂਤ੍ਰਿਕ-ਸੰਭੋਗ ਦੇ ਮਾਧਿਅਮ ਨਾਲ ਧਿਆਨ ਦੀ ਉਪਲੱਬਧੀ ਹੋ ਸਕਦੀ ਹੈ । ਇਹ ਗੱਲ ਹੀ ਹੈ । ਇਹ ਹੋ ਸਕਦਾ ਹੈ । ਤੰਤ੍ਰ ਨੇ ਉਸ ਦਾ ਮਾਰਗ ਖੋਲ੍ਹਿਆ ਹੈ ।"* (ਪੰਨਾ ੨੧੬) ਇਥੋਂ ਹੀ ਰਜਨੀਸ਼ ਦਾ 'ਸੰਭੋਗ ਤੋਂ ਸਮਾਧੀ ਵੱਲ' ਸਿਧਾਂਤ ਨਿਕਲਦਾ ਹੈ । ਇਥੋਂ ਹੀ ਉਸ ਦੇ ਕਮਿਊਨ ਦੀਆਂ ਕਾਮ-ਕ੍ਰੀੜਾਵਾਂ ਅਤੇ ਤਜਰਬੇ ਨਿਕਲਦੇ ਹਨ । ਅੱਠਵੀਂ ਸਦੀ ਵੱਲ ਲੈ ਕੇ ਜਾ ਰਿਹਾ ਹੈ ਸਾਨੂੰ ਰਜਨੀਸ਼ ! ਗੁਰਮਤਿ ਇਸ ਤੋਂ ਅਗਾਂਹ ਸੀ । ਅਸੀਂ ਵੀਹਵੀਂ ਸਦੀ ਵਿੱਚ ਪਹੁੰਚ ਗਏ ਹਾਂ । ਅੱਜ ਸੈਕਸ ਖੁਲ੍ਹ ਨੂੰ 'ਰੈਡ ਲਾਈਟ ਏਰੀਆ' ਦੇ ਰੂਪ ਵਿੱਚ ਕਾਨੂੰਨੀ ਮਾਨਤਾ ਮਿਲੀ ਹੋਈ ਹੈ। ਰਜਨੀਸ਼ ਪੁਰਾਣਾ ਸਾਹਮਣੇ ਲਿਆ ਕੇ, ਵਿਚਕਾਰਲਾ ਸਵਸਥ ਤਿਆਗ ਕੇ, ਅਜੋਕੀ ਸੈਕਸ-ਖੁਲ੍ਹ ਦਾ ਹੀ ਸਮਰਥਕ ਬਣਦਾ ਹੈ । ਰਜਨੀਸ਼ ਦੇ ਪੂਨਾ ਆਸ਼ਰਮ ਨੂੰ ਫੌਜ ਨੇ 'ਰੈਡ ਲਾਈਟ ਏਰੀਆ' ਹੀ ਮੰਨਿਆ । ਇਸ ਵਿੱਚ ਕੋਈ ਝੂਠ ਵੀ ਨਹੀਂ । **'ਏਕ ਓਂਕਾਰ ਸਤਿਨਾਮ'** ਪੁਸਤਕ ਦੀ ਸਿਫਤ ਕਰਦਿਆਂ ਅਸੀਂ ਇਸ ਸਭ ਕੁਝ ਨੂੰ ਮਾਨਤਾ ਦੇ ਰਹੇ ਹੁੰਦੇ ਹਾਂ । ਕੀ ਪੰਜਾਬੀਆਂ ਨੇ 'ਰੈੱਡ ਲਾਈਟ

ਏਰੀਆ' ਸੰਸਕ੍ਰਿਤੀ ਨੂੰ ਪ੍ਰਵਾਨ ਕਰ ਲਿਆ ਹੈ ? ਜੇ ਨਹੀਂ ਤਾਂ ਰਜਨੀਸ਼ ਦੁਆਰਾ ਕੀਤੀ ਜਪੁਜੀ ਦੀ ਵਿਆਖਿਆ ਨੂੰ ਮਾਨਤਾ ਕਿਉਂ ? **'ਏਕ ਓਂਕਾਰ ਸਤਿਨਾਮ'** ਪੜ੍ਹਦਿਆਂ ਹੋਰ ਬਹੁਤ ਕੁਝ ਨਾਲ ਵਾਹ ਪੈਂਦਾ ਹੈ। ਇਥੇ ਇਕ-ਦੋ ਗੱਲਾਂ ਰਜਨੀਸ਼ ਕਹਿੰਦਾ ਹੈ ਕਿ *ਗੁਰੂ ਨਾਨਕ ਨੇ ਮੱਝੀਆਂ ਚਾਰਨੀਆਂ ਇਸ ਲਈ ਸਵੀਕਾਰ ਕੀਤੀਆਂ ਕਿਉਂਕਿ ਉਹ ਬੰਦਿਆਂ ਨਾਲੋਂ ਪਸ਼ੂਆਂ ਨਾਲ ਰਹਿ ਕੇ ਵਧੇਰੇ ਸ਼ਾਂਤੀ ਮਹਿਸੂਸ ਕਰਦੇ ਸਨ।* (ਪੰਨਾ ੨੫੩) ਕੀ ਇਹ ਗੁਰੂ ਨਾਨਕ ਸਾਹਿਬ ਦੀ ਸਿਫਤ ਹੈ ? ਰਜਨੀਸ਼ ਭਾਰਤ ਦੀ ਦੁਰਗਤੀ ਦਾ ਕਾਰਣ ਇਹ ਮੰਨਦਾ ਹੈ ਕਿ ਇਸ ਦੇ ਲੋਕਾਂ ਨੇ ਸਾਰਿਆਂ ਪ੍ਰਤੀ ਸੰਤੋਸ਼ ਕਰ ਲਿਆ ਪਰ ਆਪਣੇ ਪ੍ਰਤੀ ਸੰਤੋਸ਼ ਨਹੀਂ ਕੀਤਾ। (ਪੰਨਾ ੧੫੫) ਜੇ ਆਪਣੇ ਪ੍ਰਤੀ ਸੰਤੋਸ਼ ਵੀ ਕਰ ਲਿਆ ਹੁੰਦਾ ਤਾਂ ਉਸ ਦੀ ਹੋਰ ਵੀ ਦੁਰਗਤੀ ਹੋਣੀ ਸੀ ਕਿ ਸਦਗਤੀ ਹੋਣੀ ਸੀ ?

ਅਖੀਰ 'ਤੇ ਇਕ-ਦੋ ਛੋਟੀਆਂ ਗੱਲਾਂ। ਵਿਆਖਿਆ ਸਮੇਂ ਰਜਨੀਸ਼ ਕੁਝ ਅਰਥਾਂ ਦੇ ਅਨਰਥ ਕਿਉਂ ਕਰਦਾ ਹੈ ਕਿ ਹੱਸੇ ਬਗੈਰ ਨਹੀਂ ਰਿਹਾ ਜਾ ਸਕਦਾ। ਉਹ ਅੰਮ੍ਰਿਤ ਵੇਲੇ ਦੀ ਲੰਬੀ ਵਿਆਖਿਆ ਕਰਦਾ ਹੈ। ਪਰ ਅੰਮ੍ਰਿਤ ਵੇਲੇ ਨੂੰ ਸ਼ਾਮ ਦਾ ਵੇਲਾ ਸਮਝਦਾ ਹੈ। ਪੰਜਾਬ ਦਾ ਹਰ ਬੱਚਾ ਜਾਣਦਾ ਹੈ ਕਿ ਸੁਬਹ ਦੇ ਵੇਲੇ ਨੂੰ 'ਅੰਮ੍ਰਿਤ ਵੇਲਾ' ਕਿਹਾ ਜਾਂਦਾ ਹੈ। ਰਜਨੀਸ਼ ਸ਼ਾਇਦ ਜਾਣ-ਬੁੱਝ ਕੇ ਇਹ ਅਰਥ ਦੇ ਰਿਹਾ ਹੋਵੇ ਕਿਉਂਕਿ ਉਸ ਦੇ ਧਿਆਨ-ਸ਼ਿਵਰ/ਕਾਮ-ਸ਼ਿਵਰ ਰਾਤ ਨੂੰ ਹੀ ਲੱਗਦੇ ਰਹੇ ਹਨ। ਜਦੋਂ ਉਹ 'ਰਜ਼ਾ' ਨੂੰ ਰਜਾਈ ਬਣਾ ਦਿੰਦਾ ਹੈ ਤਾਂ ਦਿਲ ਬਾਗੋ ਬਾਗ ਹੋ ਜਾਂਦਾ ਹੈ। "*ਉਹ ਦਰਵਾਜ਼ਾ ਉਸ ਦੀ ਰਜਾਈ ਹੈ।*" (ਪੰਨਾ ੨੮੦) ਇਥੇ ਉਹ 'ਨਾਨਕ ਰਹਿਣ ਰਜਾਈ' ਦੇ ਅਰਥ ਕਰ ਰਿਹਾ ਹੈ ਜਿਸ ਦੇ ਅਰਥ ਹਨ ਪ੍ਰਮਾਤਮਾ ਦੀ ਇੱਛਾ ਵਿੱਚ ਰਹਿਣਾ ਜ਼ਰੂਰੀ ਹੈ। ਉਹ ਸ਼ੇਖ ਫਰੀਦ ਨੂੰ ਗੁਰੂ ਨਾਨਕ ਸਾਹਿਬ ਦਾ ਸਮਕਾਲੀ ਦਸਦਾ ਹੈ। 'ਨਾਨਕੁ ਨੀਚੁ ਕਹੈ ਵੀਚਾਰੁ' ਦੇ ਅਰਥ ਕਰਦਾ ਹੈ, "*ਇਸ ਤਰ੍ਹਾਂ ਨਾਨਕ ਨੀਚ ਦਾ ਵਿਚਾਰ ਕਰਦੇ ਹਨ।*" ਅਸਲ ਵਿੱਚ ਗੁਰੂ ਨਾਨਕ ਆਪਣੇ ਆਪ ਨੂੰ ਨੀਚ (ਨਿਮਰਤਾ ਕਾਰਣ) ਸੰਬੋਧਨ ਕਰਦੇ ਹਨ। ਰਜਨੀਸ਼ ਹਿੰਦੂਆਂ ਦੀਆਂ ਮਿਥਾਂ ਤੋਂ ਬੜਾ ਪ੍ਰਭਾਵਿਤ ਹੁੰਦਾ ਹੈ। ਜਪੁਜੀ ਵਿੱਚ ਪੰਜ ਖੰਡਾਂ ਦਾ ਜ਼ਿਕਰ ਹੈ। ਪਰ ਉਹ ਚਾਰ ਵੀ ਕਹਿ ਜਾਂਦਾ ਹੈ।

ਗੁਰੂ ਨਾਨਕ ਨਾਲ ਜੁੜੀਆਂ ਦੰਤ ਕਥਾਵਾਂ ਨੂੰ ਹਾਸੋ-ਹੀਣਾ ਰੂਪ ਦੇ ਦਿੰਦਾ ਹੈ। ਪ੍ਰਚਲਿਤ ਦੰਤ ਕਥਾ ਅਨੁਸਾਰ ਮੌਲਵੀ ਗੁਰੂ ਨਾਨਕ ਨੂੰ ਨਮਾਜ਼ ਪੜ੍ਹਨ ਲਈ ਲੈ ਜਾਂਦਾ ਹੈ। ਗੁਰੂ ਨਾਨਕ ਨੇ ਨਮਾਜ਼ ਨਹੀਂ ਪੜ੍ਹੀ। ਸਮਝਾਉਣ ਲਈ ਮੌਲਵੀ ਨੂੰ ਦੱਸਿਆ ਕਿ ਉਸ ਦਾ ਧਿਆਨ ਤਾਂ ਘਰ ਸੂਈ ਘੋੜੀ ਵੱਲ ਸੀ ਕਿ ਉਸ ਦਾ ਵੱਛਰਾ ਵਿਹੜੇ ਦੇ ਖੂਹ 'ਚ ਨਾ ਡਿੱਗ ਪਵੇ ! ਰਜਨੀਸ਼ ਕਹਿੰਦਾ ਹੈ ਕਿ ਮੌਲਵੀ ਦਾ ਧਿਆਨ ਫਸਲ ਕੱਟਣ ਵੱਲ ਸੀ। ਮੌਲਵੀ ਜੱਟਾਂ ਵਾਲੇ ਕੰਮ ਨਹੀਂ ਕਰਦੇ। ਉਹਨਾਂ ਨੂੰ ਵਿਹਲੀਆਂ ਮਿਲ ਜਾਂਦੀਆਂ ਹਨ। ਹਰਦੁਆਰ ਵਿੱਚ ਲੋਕਾਂ ਨੂੰ ਪਿੱਤਰਾਂ ਵੱਲ ਪਾਣੀ ਦਿੰਦਿਆਂ ਵੇਖ ਕੇ ਗੁਰੂ ਨਾਨਕ

ਸਾਹਿਬ ਪੱਛਮ ਵੱਲ ਪਾਣੀ ਦੇਣ ਲੱਗ ਜਾਂਦੇ ਹਨ । ਰਜਨੀਸ਼ ਕਹਿੰਦਾ ਹੈ ਕਿ ਗੁਰੂ ਨਾਨਕ ਨੇ ਖੂਹ ਤੇ ਚੜ੍ਹ ਕੇ ਪਾਣੀ ਪੱਛਮ ਨੂੰ ਦੇਣਾ ਸ਼ੁਰੂ ਕਰ ਦਿੱਤਾ । ਗੰਗਾ 'ਚ ਖੂਹ ਕਿਥੋਂ ਆ ਗਿਆ ? ਖੂਹ 'ਤੇ ਪੱਛਮ ਵੱਲ ਪਾਣੀ ਦੇਣ ਦਾ ਲੋਕਾਂ 'ਤੇ ਕੀ ਅਸਰ ਹੋਣਾ ਸੀ ? ਅਸਲ ਮਸਲਾ ਤਾਂ ਗੰਗਾ ਦੇ ਪਾਣੀ ਦਾ ਹੈ । ਖ਼ੈਰ ਦੰਤ ਕਥਾਵਾਂ ਵਿੱਚ ਪਰਿਵਰਤਨ ਦੀ ਗੁੰਜਾਇਸ਼ ਰਹਿੰਦੀ ਹੈ । ਇਸ ਲਈ ਰਜਨੀਸ਼ ਨੂੰ ਮੁਆਫ ਕੀਤਾ ਜਾ ਸਕਦਾ ਹੈ । ਪਰ ਜੋ ਲੋਕ ਉਸ ਦੀ ਯਾਦਾਸ਼ਤ ਦਾ ਸਿੱਕਾ ਮੰਨਦੇ ਹਨ, ਉਨ੍ਹਾਂ ਲਈ ਸ਼ਾਇਦ ਇਹ ਅਣਹੋਣੀ ਹੋਵੇ ਪਰ ਸੱਚ ਇਹ ਹੈ ਕਿ ਉਹ ਸਾਰੀਆਂ ਦੰਤ-ਕਥਾਵਾਂ ਦੀਆਂ ਲੱਤਾਂ-ਬਾਹਵਾਂ ਤੋੜਦਾ ਰਹਿੰਦਾ ਹੈ !

ਅਸੀਂ ਜੋ ਕਹਿਣਾ ਸੀ ਕਹਿ ਲਿਆ । ਬਾਕੀ ਫੈਸਲਾ ਪਾਠਕਾਂ 'ਤੇ ਹੈ ਕਿ ਉਨ੍ਹਾਂ ਨੇ ਰਜਨੀਸ਼ ਦੀ ਪੁਸਤਕ **'ਏਕ ਓਂਕਾਰ ਸਤਿਨਾਮ'** (੪੦ ਲੈਕਚਰਾਂ ਦੇ ਸੰਗ੍ਰਹਿ) ਨੂੰ ਮਹਾਨ ਰਚਨਾ ਮੰਨਣਾ ਹੈ ਜਾਂ ਉਸ ਉਪਰ ਵਿਚਾਰ ਕਰਕੇ ਉਸ ਦੀ ਅਸਲੀਅਤ ਨੂੰ ਸਮਝਣਾ ਹੈ ।



## 'ਸੰਤਹੁ ! ਰਾਮਦਾਸ ਸਰੋਵਰੁ ਨੀਕਾ'

**ਰਾਮਦਾਸ ਸਰੋਵਰਿ ਨਾਤੇ ॥**
**ਸਭਿ ਉਤਰੇ ਪਾਪ ਕਮਾਤੇ ॥**
**ਨਿਰਮਲ ਹੋਏ ਕਰਿ ਇਸਨਾਨਾ ॥**
**ਗੁਰਿ ਪੂਰੈ ਕੀਨੇ ਦਾਨਾ ॥੧॥**
**ਸਭਿ ਕੁਸਲ ਖੇਮ ਪ੍ਰਭਿ ਧਾਰੇ ॥**
**ਸਹੀ ਸਲਾਮਤਿ ਸਭਿ ਥੋਕ ਉਬਾਰੇ,**
**ਗੁਰ ਕਾ ਸਬਦੁ ਵੀਚਾਰੇ ॥ ਰਹਾਉ ॥**
**ਸਾਧ ਸੰਗਿ ਮਲੁ ਲਾਥੀ ॥**
**ਪਾਰਬ੍ਰਹਮੁ ਭਇਓ ਸਾਥੀ ॥**
**ਨਾਨਕ ਨਾਮੁ ਧਿਆਇਆ ॥**
**ਆਦਿ ਪੁਰਖ ਪ੍ਰਭੁ ਪਾਇਆ ॥੨॥੧॥੬੫॥**
**(ਸੋਰਠਿ ਮਹਲਾ ੫—੬੨੫)**